ਬਲਵੰਤ ਗਾਰਗੀ



# ਸੁਰਮੇ ਵਾਲੀ ਅੱਖ



ਨਵਯੁਗ

# ਛਲਣੀ ਫੇਫੜੇ

ਸ਼ਿਵ ਕੁਮਾਰ ਸ਼ੇਖ਼ੀਖ਼ੋਰਾ ਕਵੀ ਹੈ। ਉਸ ਨੂੰ ਪੜਪੰਚ ਰਚਾਉਣਾ ਆਉਂਦਾ ਹੈ।

ਦਿਲ ਉਤੇ ਹੱਥ ਰਖ ਕੇ ਉਹ ਆਪਣੇ ਪਬਲਿਸ਼ਰ ਨੂੰ ਆਖੇਗਾ, "ਮੈਨੂੰ ਟੀ. ਬੀ. ਹੋ ਗਈ.........ਜੇ ਕੋਈ ਪੰਜ ਸੌ ਰੁਪਿਆ ਜਮ੍ਹਾਂ ਕਰਵਾ ਦੇਵੇ ਤਾਂ ਮੈਨੂੰ ਧਰਮਪੁਰ ਦੇ ਸੈਨੀਟੋਰੀਅਮ ਵਿਚ ਬਿਸਤਰ ਮਿਲ ਸਕਦਾ ਹੈ......ਫੇਫੜੇ ਛਲਣੀ ਹੋ ਗਏ ਹਨ...... ਇਤਨਾ ਗ਼ਮ ਹੈ ਮੈਨੂੰ......ਇਨ੍ਹਾਂ ਵਿਚੋਂ ਹੁਣ ਖ਼ੂਨ ਦੀ ਕਵਿਤਾ......ਛਲਣੀ ਗ਼ਮ ਦੇ ਗੀਤ......"

ਉਸ ਦੀ ਗੱਲ ਵਿਚੋਂ ੫੦% ਗੱਪ ਕੱਢ ਕੇ ਪਬਲਿਸ਼ਰ ੨੫੦ ਰੁਪਏ ਦਾ ਚੈੱਕ ਦੇ ਦੇਵੇਗਾ।

ਬਾਹਰ ਨਿਕਲ ਕੇ ਸ਼ਿਵ ਕੁਮਾਰ ਟੈਕਸੀ ਫੜੇਗਾ, ਕਿਸੇ ਦੋਸਤ ਨੂੰ ਲੱਭੇਗਾ ਤੇ ਸ਼ਾਮ ਤੀਕ ਢਾਈ ਸੌ ਰੁਪਿਆ ਉੜਾ ਦੇਵੇਗਾ।

ਇਸੇ ਤਰ੍ਹਾਂ ਉਹ ਪੰਜਾਬ ਦੇ ਸਰਕਾਰੀ ਦਫ਼ਤਰ ਵਿਚ ਗਿਆ ਤੇ ਬੀਮਾਰੀ ਦੀ ਹਾਲ-ਦੁਹਾਈ ਮਚਾਈ, "ਮੈਂ ਮਰ ਰਿਹਾ ਹਾਂ......ਮੈਨੂੰ ਕੋਈ ਮਹਿਕਮਾ ਗਰਾਂਟ ਨਹੀਂ ਦੇਂਦਾ। ਟੀ. ਬੀ. ਹੋ ਗਈ ਐ। ਹੁਣ ਸ਼ਿਵ ਬਚੇਗਾ ਨਹੀਂ...ਸ਼ਿਵ ਨੂੰ ਲੋਕ ਰੋਣਗੇ... ਸ਼ਿਵ ਦੀ ਕਵਿਤਾ ਵਿਚ......"

ਉਸ ਨੂੰ ਗਿਆਰਾਂ ਸੌ ਰੁਪਏ ਦੀ ਗਰਾਂਟ ਮਿਲ ਗਈ। ਪੰਦਰਾਂ ਦਿਨ ਕਸ਼ਮੀਰ ਦੀ ਸੈਰ ਕੀਤੀ, ਸ਼ਰਾਬ ਪੀਤੀ, ਹੰਝੂ ਕੇਰੇ, ਕਵਿਤਾਵਾਂ ਲਿਖੀਆਂ ਤੇ ਫਿਰ ਗ਼ਮ ਦਾ ਠੂਠਾ ਫੜ ਕੇ ਕਿਸੇ ਹੋਰ ਪਬਲਿਸ਼ਰ ਕੋਲੋਂ ਰਾਇਲਟੀ ਲੈ ਆਇਆ।

ਸ਼ਿਵ ਕੁਮਾਰ ਹੀ ਇਕ ਅਜਿਹਾ ਕਵੀ ਹੈ ਜੋ ਇਕ ਕਿਤਾਬ ਦੀ ਤਿੰਨ ਤਿੰਨ ਪਬਲਿਸ਼ਰਾਂ ਕੋਲੋਂ ਪੇਸ਼ਗੀ ਰਾਇਲਟੀ ਲੈ ਲੈਂਦਾ ਹੈ। ਆਮ ਕਵੀ ਪੱਲਿਉਂ ਪੈਸੇ ਖ਼ਰਚ ਕੇ ਤਿੰਨ ਤਿੰਨ ਪਬਲਿਸ਼ਰਾਂ ਦੇ ਹਾੜੇ ਕਢਦੇ ਹਨ, ਪਰ ਫਿਰ ਵੀ ਕਿਤਾਬ ਨਹੀਂ ਛਪਦੀ।

ਐਤਕੀਂ ਉਸ ਨੂੰ ਸਾਹਿੱਤ ਅਕਾਦਮੀ ਦਾ ਇਨਾਮ ਮਿਲਿਆ ਤਾਂ ਉਹ ਮੈਨੂੰ

ਮਿਲਣ ਆਇਆ। ਮੈਂ ਦਰਵਾਜ਼ਾ ਖੋਲ੍ਹਿਆ। ਉਹ ਸੂਟ ਪਾਈ, ਸਿਗਰਟ ਫੜੀ ਖੜਾ ਸੀ। ਟੈਕਸੀ ਦੀ ਛੱਤ ਉਤੇ ਉਸ ਦਾ ਨਵਾਂ ਜਾਪਾਨੀ ਸੂਟਕੇਸ ਚਮਕ ਰਿਹਾ ਸੀ।

ਉਹ ਮੈਨੂੰ ਬਗ਼ਲਗੀਰ ਹੋ ਕੇ ਮਿਲਿਆ। ਬੇਹੱਦ ਤਪਾਕ ਤੇ ਜਜ਼ਬਾ। ਆਖਣ ਲੱਗਾ, "ਮੈਂ ਫ਼ਲਾਇੰਗ ਮੇਲ ਤੇ ਜਲੰਧਰ ਜਾ ਰਿਹਾ ਹਾਂ — ਬਸ ਅੱਧਾ ਘੰਟਾ। ਸੋਚਿਆ, ਦਸ ਮਿੰਟ ਲਈ ਤੈਨੂੰ ਮਿਲ ਜਾਵਾਂ — ਸਿਧਾ ਬੰਬਈ ਤੋਂ ਆ ਰਿਹਾ ਹਾਂ। ਹਵਾਈ ਜਹਾਜ਼ ਤੋਂ ਉਤਰ ਕੇ ਪਹਿਲਾਂ ਅੰਮ੍ਰਿਤਾ ਦੀਦੀ ਵਲ ਗਿਆ। ਉਥੋਂ ਤੇਰਾ ਪਤਾ ਪੁੱਛਿਆ। ਬੰਬਈ ਲੇਖਕਾਂ ਦੀ ਕਾਨਫ਼ਰੰਸ ਬਕਵਾਸ ਸੀ। ਬਿਲਕੁਲ ਘਟੀਆ! ਠਹਿਰਣ ਦਾ ਇੰਤਜ਼ਾਮ ਇਕ ਦਮ ਰੱਦੀ! ਪਰ ਬਲਰਾਜ ਸਾਹਨੀ ਤੇ ਰਾਜਿੰਦਰ ਸਿੰਘ ਬੇਦੀ ਨੂੰ ਮਿਲ ਕੇ ਮਜ਼ਾ ਆ ਗਿਆ। ਮੈਂ ਜੁੱਲੀ-ਚੁਕ ਲੇਖਕਾਂ ਨਾਲ ਕਿਸੇ ਗੁਦਾਮ ਵਿਚ ਨਹੀਂ ਸੀ ਠਹਿਰਿਆ। ਹੋਟਲ ਵਿਚ ਜਾ ਟਿਕਿਆ। ਸੈਂਕੜੇ ਦੋਸਤ। ਹਰ ਰੋਜ਼ ਪਾਰਟੀ। ਹਰ ਰਾਤ ਸ਼ਰਾਬ......।"

ਮੈਂ ਆਖਿਆ, "ਤੈਨੂੰ ਬਟਾਲੇ ਜਾਣ ਦੀ ਕੀ ਕਾਹਲੀ ਐ। ਰਾਤ ਦੀ ਗੱਡੀ ਚਲਾ ਜਾਵੀਂ।"

"ਠੀਕ ਐ, ਰਾਤ ਨੂੰ ਚਲਾ ਜਾਵਾਂਗਾ। ਪਰ ਮੇਰਾ ਸੂਟਕੇਸ......"

ਮੈਂ ਉਸ ਦਾ ਜਾਪਾਨੀ ਸੂਟਕੇਸ ਅੰਦਰ ਰਖਵਾ ਕੇ ਉਸ ਨਾਲ ਕਾਫ਼ੀ ਪੀਣ ਚਲਾ ਗਿਆ।

ਕਨਾਟ ਪਲੇਸ ਦਾ ਤੰਬੂ ਵਾਲਾ ਕਾਫ਼ੀ ਹਾਊਸ ਹੁਣ ਪੱਕੀ ਛੱਤ ਵਾਲਾ ਪੰਡਾਲ ਬਣ ਗਿਆ ਸੀ। ਸੈਂਕੜੇ ਲੋਕ ਬੈਠੇ ਕਾਫ਼ੀ ਪੀ ਰਹੇ ਸਨ ਤੇ ਯਾਰਾਂ ਦੋਸਤਾਂ ਨਾਲ ਗੱਲਾਂ ਕਰਦੇ ਹੋਏ ਹੱਸ ਰਹੇ ਸਨ।

ਅਸੀਂ ਇਕ ਮੇਜ਼ ਮੱਲ ਕੇ ਬੈਠ ਗਏ।

ਮੈਂ ਆਖਿਆ, "ਖ਼ੁਸ਼ੀ ਦੀ ਗੱਲ ਐ ਕਿ ਤੈਨੂੰ ਸਾਹਿੱਤ ਅਕਾਦਮੀ ਦਾ ਇਨਾਮ ਮਿਲਿਐ।"

ਉਸ ਦਾ ਚਿਹਰਾ ਉਤਰ ਗਿਆ ਤੇ ਉਹ ਬੋਲਿਆ, "ਕੋਈ ਖ਼ੁਸ਼ੀ ਨਹੀਂ।"

"ਕਿਉਂ ?"

"ਪਤਾ ਨਹੀਂ। ਦਿਲ ਸਗੋਂ ਉਦਾਸ ਹੋ ਗਿਆ। ਇਕ ਬੋਝ ਜਿਹਾ ਮਨ ਉਤੇ ਆ ਪਿਆ। ਇਕ ਧੋਖਾ ਜਿਹਾ......ਮੈਨੂੰ ਖ਼ੁਦ ਨਹੀਂ ਪਤਾ ਲੱਗਦਾ ਕਿ ਇਹ ਕੀ ਐ। ਪਰ ਖ਼ੁਸ਼ੀ ਕੋਈ ਨਹੀਂ। ਖ਼ੁਸ਼ੀ ਖੋਈ ਗਈ ਜਾਪਦੀ ਐ।"

ਮੈਂ ਕਿਹਾ, "ਜੇ ਤੂੰ ਇਤਨਾ ਹੀ ਪਰੇਸ਼ਾਨ ਹੈਂ ਤਾਂ ਇਨਾਮ ਨਾ ਲੇ। ਕੋਈ ਜ਼ਬਰਦਸਤੀ ਥੋੜਾ ਹੀ ਹੈ। ਇਨਕਾਰ ਕਰ ਦੇ।"

"ਸੋਚਦਾ ਤਾਂ ਮੈਂ ਇਹੋ ਹਾਂ......"

ਪਰ ਦਰਅਸਲ ਉਸ ਵੇਲੇ ਗਮਗੀਨ ਸੂਰਤ ਬਣਾਈ ਇਹ ਸੋਚ ਰਿਹਾ ਸੀ ਕਿ ਇਨਾਮ ਡਾ: ਜ਼ਾਕਿਰ ਹੁਸੈਨ ਦੇਣਗੇ ਜਾਂ ਇੰਦਰਾ ਗਾਂਧੀ। ਤੇ ਉਸ ਵੇਲੇ ਮੇਰਾ ਫ਼ੋਟੋ ਕਿਤਨੇ ਅਖ਼ਬਾਰਾਂ ਵਿਚ ਛਪੇਗਾ। ਕੌਣ ਕੌਣ ਮੇਰੇ ਉਤੇ ਲੇਖ ਲਿਖੇਗਾ। ਇਹ ਕੰਬਖ਼ਤ ਗਾਰਗੀ ਪਤਾ ਨਹੀਂ ਕਿਉਂ ਮੇਰੇ ਬਾਰੇ ਨਹੀਂ ਲਿਖਦਾ ਜਦੋਂ ਕਿ ਇਸ ਨੇ ਹਰ ਜਣੇ-ਖਣੇ ਬਾਰੇ ਲਿਖ ਮਾਰਿਆ ਹੈ।

ਉਹ ਕੁਝ ਦੇਰ ਚੁੱਪ ਬੈਠਾ ਕਾਫ਼ੀ ਦੇ ਪਿਆਲੇ ਨੂੰ ਘੂਰਦਾ ਰਿਹਾ ਤੇ ਫਿਰ ਮੱਥੇ ਦੀ ਲਿਟ ਹਟਾ ਕੇ ਬੋਲਿਆ, "ਗਾਰਗੀ, ਪੰਜ ਹਜ਼ਾਰ ਰੁਪਏ ਮਿਲਣਗੇ......ਪਰ ਜੇ ਤੂੰ ਮੇਰੇ ਬਾਰੇ ਲਿਖੇਂ ਤਾਂ ਜ਼ਰੂਰ ਖ਼ੁਸ਼ੀ ਹੋਵੇਗੀ।"

"ਮੈਂ ਨਹੀਂ ਲਿਖਣਾ। ਜਦੋਂ ਮੈਂ ਆਪਣੇ ਦੋਸਤਾਂ ਬਾਰੇ ਪਿਆਰ ਨਾਲ ਵੀ ਲਿਖਦਾ ਹਾਂ ਤਾਂ ਉਹ ਨਾਰਾਜ਼ ਹੋ ਜਾਂਦੇ ਹਨ।"

"ਮੇਰੇ ਬਾਰੇ ਕੁਝ ਵੀ ਲਿਖ, ਮੈਂ ਨਾਰਾਜ਼ ਨਹੀਂ ਹੋਵਾਂਗਾ।"

ਅਸੀਂ ਦੋਵੇਂ ਚੁੱਪ ਹੋ ਗਏ। ਮੈਂ ਗੱਲ ਟਾਲ ਗਿਆ, ਪਰ ਮੈਨੂੰ ਉਸ ਦੀ ਸ਼ਖ਼ਸੀਅਤ ਵਿਚ ਦਿਲਚਸਪੀ ਸੀ। ਉਸ ਦੀਆਂ ਮੁੱਢਲੀਆਂ ਕਵਿਤਾਵਾਂ ਮੈਨੂੰ ਕੱਚੀਆਂ ਤੇ ਅਧੱਧਰੀਆਂ ਜਾਪਦੀਆਂ ਸਨ, ਭਾਵੇਂ ਉਨ੍ਹਾਂ ਵਿਚ ਕਿਤੇ ਕਿਤੇ ਅਦਭੁਤ ਤੇ ਅਨੋਖੇ ਅਲੰਕਾਰ ਚਮਕਦੇ ਸਨ। ਅਣਛੋਹੀਆਂ ਉਪਮਾਵਾਂ, ਸਜਰੀਆਂ ਸ਼ਬਦ-ਚਿਲਕੋਰਾਂ। ਇਨ੍ਹਾਂ ਵਿਚ ਬਿਰਹਾ ਤੇ ਪੇਂਡੂ ਜੀਵਨ ਦੀ ਮੜਕ ਸੀ। ਉਸ ਨੇ ਕਨੇਰ ਦੇ ਫੁੱਲ, ਪੀਲੀ ਮਿੱਟੀ ਦੇ ਰੋੜ, ਭੱਠੀ ਦੇ ਦਾਣੇ, ਕੰਡਿਆਲੀ ਥੋਹਰ ਦਾ ਵਰਣਨ ਕੀਤਾ। ਪਰ ਉਸ ਦੀ ਕਵਿਤਾ ਪੇਂਡੂ ਤੇ ਰੁਮਾਂਟਿਕ ਪੱਧਰ ਉਤੇ ਹੀ ਰਹੀ। ਉਸ ਦੀ ਚੀਸ ਖੁਲ੍ਹੇ ਜ਼ਖ਼ਮ ਵਾਂਗ ਸੀ, ਜਿਸ ਨੂੰ ਦੇਖ ਕੇ ਬੰਦਾ ਇਕ ਵਾਰ ਚੌਂਕ ਉਠਦਾ ਹੈ। ਪਰ ਫਿਰ ਇਹ ਜਾਣ ਕੇ ਕਿ ਮਾਮੂਲੀ ਰਗੜ ਲੱਗੀ ਹੈ, ਅੱਗੇ ਤੁਰ ਪੈਂਦਾ ਹੈ। ਸ਼ਿਵ ਕੁਮਾਰ ਨੇ ਇਸ ਰਗੜ ਨਾਲ ਸਿੰਮੇ ਲਹੂ ਦੀ ਇਤਨੀ ਚਰਚਾ ਕੀਤੀ ਕਿ ਮੈਂ ਉਸ ਤੋਂ ਕਤਰਾਉਣ ਲੱਗਾ।

ਉਹ ਬਰਾਬਰ ਲਿਖਦਾ ਰਿਹਾ, ਕਵੀ ਦਰਬਾਰਾਂ ਵਿਚ ਗਾ ਕੇ ਗੀਤ ਪੜ੍ਹਦਾ ਰਿਹਾ, ਰਸਾਲਿਆਂ ਵਿਚ ਛਪਦਾ ਰਿਹਾ, ਤੇ ਆਪਣੀ ਬੇ-ਕਦਰੀ ਦਾ ਰੋਣਾ ਰੋਂਦਾ ਰਿਹਾ।

ਜਦੋਂ ਮੈਂ "ਲੂਣਾ" ਪੜ੍ਹੀ ਤਾਂ ਸਾਹਿਤਕ ਝਟਕਾ ਮਹਿਸੂਸ ਕੀਤਾ। ਇਸ ਦੇ ਪਾਤਰ ਨਵੇਂ ਸਿਰਿਉਂ ਸਮਝੇ ਤੇ ਸਿਰਜੇ ਗਏ ਹਨ। ਰਵਾਇਤੀ ਪੂਰਨ ਭਗਤ ਨੂੰ ਛੱਡ ਕੇ ਉਸ ਲੂਣਾ ਦਾ ਪੱਖ ਲਿਆ ਹੈ। ਇਸ ਨਾਟ-ਕਾਵਿ ਵਿਚ ਅਸੀਂ ਸਾਰੇ ਪਾਤਰਾਂ ਨੂੰ ਪੂਰਨ ਭਗਤ ਦੀ ਦ੍ਰਿਸ਼ਟੀ ਤੋਂ ਨਹੀਂ, ਸਗੋਂ ਲੂਣਾ ਦੀ ਅੱਖ ਨਾਲ ਦੇਖਦੇ ਹਾਂ। ਇਸ ਨਾਲ ਸਾਡੀ ਸੋਚ ਤੇ ਸਮਝ ਵਿਚ ਇਕ ਨਵੀਂ ਚੇਤਨਾ ਆਉਂਦੀ ਹੈ ਅਤੇ ਸਮਾਜ ਦੇ

ਕਈ ਪੱਖ ਸਾਹਮਣੇ ਆਉਂਦੇ ਹਨ। ਸ਼ਿਵ ਕੁਮਾਰ ਦੀ ਕਵਿਤਾ ਪੇਂਡੂ ਵਾਤਾਵਰਣ ਤੋਂ ਨਿਕਲ ਕੇ ਮਾਨਸਕ ਥਲਾਂ ਤੇ ਮਨੋ-ਵਿਗਿਆਨਕ ਡੂੰਘਾਣਾਂ ਵਿਚ ਉਤਰਦੀ ਹੈ। ਇਸ ਵਿਚ ਤਪਦੀ ਹੋਈ ਜਵਾਨ ਨਾਰੀ ਦਾ ਵੇਗ ਹੈ ਜੋ ਨਿੱਤ ਆਤਮ-ਘਾਤ ਕਰਦੀ ਹੈ।

ਮੈਂ ਪੁੱਛਿਆ, "ਤੂੰ ਲੂਣਾ ਦਾ ਚਰਿੱਤਰ ਕਿਸ ਤਰ੍ਹਾਂ ਬਦਲਿਆ? ਤੈਨੂੰ ਇਸ ਕਿੱਸੇ ਦੇ ਲਿਖਣ ਦਾ ਖ਼ਿਆਲ ਕਿਵੇਂ ਆਇਆ?"

ਉਹ ਬੋਲਿਆ, "ਲੂਣਾ ਮੈਂ ਆਪ ਹੀ ਹਾਂ। ਦਰਅਸਲ ਸਾਰੇ ਪਾਤਰ ਮੈਂ ਖ਼ੁਦ ਹਾਂ। ਲੂਣਾ ਦੀ ਸਹੇਲੀ ਈਰਾ ਮੈਂ ਸਿਰਜੀ। ਪਰ ਲੂਣਾ ਤੇ ਈਰਾ ਕੋਈ ਦੋ ਪਾਤਰ ਨਹੀਂ — ਉਹ ਇਕੋ ਪਾਤਰ ਦੇ ਦੋ ਰੂਪ ਹਨ। ਈਰਾ ਲੂਣਾ ਦਾ ਹੁੰਗਾਰਾ ਹੈ, ਉਸ੍ਹ ਦੀ ਛਾਂ, ਉਸ ਦੇ ਜਜ਼ਬਿਆਂ ਦੀ ਗੰਢ। ਇਸੇ ਤਰ੍ਹਾਂ ਸਲਵਾਨ ਤੇ ਵਾਸਨ ਵੀ ਇਕੋ ਪਾਤਰ ਹਨ। ਮੈਂ ਕੋਈ ਗੱਲ ਆਖਣਾ ਚਾਹੁੰਦਾ ਹਾਂ ਜਿਸ ਨੂੰ ਮੇਰੇ ਸਾਰੇ ਪਾਤਰ ਮਿਲ ਕੇ ਆਖ ਰਹੇ ਹਨ। ਮੈਂ ਉਨ੍ਹਾਂ ਨਾਲ ਆਪਣਾ ਦੁਖ ਸਾਂਝਾ ਕਰ ਰਿਹਾ ਹਾਂ।"

ਸ਼ਿਵ ਕੁਮਾਰ ਆਪਣੀ ਢਿੱਲੀ, ਹੰਝੂਆਂ ਭਰੀ ਗ਼ਮ ਦੀ ਕਹਾਣੀ ਤੋਂ ਹਟ ਕੇ ਆਪਣੇ ਪਾਤਰਾਂ ਦੀ ਦੁਨੀਆਂ ਵਿਚ ਚਲਾ ਗਿਆ ਸੀ। ਕਵਿਤਾ ਦਾ ਸ਼ੀਸ਼ ਮਹੱਲ ਤੇ ਉਸ ਦੇ ਪਾਤਰ ਅਸਲੀ ਸਨ, ਕਾਫ਼ੀ ਹਾਊਸ ਤੇ ਇਸ ਵਿਚ ਬੈਠੇ ਹੋਏ ਲੋਕ ਕਾਲਪਨਿਕ ਕਹਾਣੀ ਵਾਂਗ ਨਕਲੀ ਜਾਪਦੇ ਸਨ। ਸ਼ਿਵ, ਲੂਣਾ ਤੇ ਸਲਵਾਨ ਵਾਂਗ ਇਸ ਵੇਲੇ ਆਪਣੇ ਅੰਦਰਲੇ ਭਾਵ ਦਸ ਰਿਹਾ ਸੀ। ਕਵਿਤਾ ਦੇ ਉਸਰੇ ਹੋਏ ਖ਼ਿਆਲੀ ਵਾਯੂ ਮੰਡਲ ਨੇ ਉਸ ਦੀ ਸੋਝੀ ਨੂੰ ਚਮਕਾ ਦਿੱਤਾ ਸੀ।

ਉਹ ਬੋਲਿਆ, "ਬਟਾਲੇ ਜ਼ਰੂਰ ਆਉਣਾ। ਬਸ ਇਕ ਹਫ਼ਤਾ ਪਹਿਲਾਂ ਚਿੱਠੀ ਪਾ ਦੇਣਾ। ਮੇਰੇ ਨਾਮ ਨਾਲ ਬਟਾਲਵੀ ਜ਼ਰੂਰ ਲਿਖਣਾ......ਮੈਨੂੰ ਇਹ ਬਟਾਲਵੀ ਬਹੁਤ ਬਕਵਾਸ ਲੱਗਦਾ ਐ......ਬਹੁਤ ਰਸ-ਹੀਣ ਤੇ ਘਟੀਆ ਨਾਂ ਐ ਬਟਾਲਵੀ। ਇਸ ਨਾਲ ਬਾਲਟੀਆਂ ਤੇ ਕੜਾਹੀਆਂ ਦਾ ਖ਼ਿਆਲ ਆਉਂਦਾ ਐ। ਮੈਂ ਬਟਾਲੇ ਨਹੀਂ ਰਹਿ ਸਕਦਾ। ਜੇ ਮੇਰੀ ਬੀਵੀ ਨਾ ਹੋਵੇ ਤਾਂ ਉਥੇ ਕਦੇ ਨਾ ਜਾਵਾਂ। ਲੋਕ ਲੋਹੇ ਦੇ ਵਪਾਰੀ ਨੇ। ਚਾਰ ਚੁਫੇਰੇ ਖ਼ਰਾਦਾਂ ਤੇ ਪਟੇ। ਲੋਹੇ ਦਾ ਸ਼ਹਿਰ ਐ।"

ਮੈਂ ਪੁੱਛਿਆ, "ਤੂੰ ਉਥੇ ਕੀ ਕਰਦਾ ਹੈਂ?"

"ਬੈਂਕ ਵਿਚ ਕ਼ਾਦਿਰ ਹਾਂ।"

"ਪਰ ਉਥੇ ਤੇਰਾ ਕੰਮ ਕੀ ਐ? ਮੇਰਾ ਮਤਲਬ ਹੈ, ਤੂੰ ਖ਼ਜ਼ਾਨਚੀ ਹੈਂ ਕਿ ਮੈਨੇਜਰ ਕਿ ਅਕਾਊਂਟੈਂਟ ਕਿ......ਤੇਰਾ ਅਹੁਦਾ ਕੀ ਐ?"

"ਮੈਨੂੰ ਖ਼ੁਦ ਨਹੀਂ ਪਤਾ ਮੈਂ ਕੀ ਹਾਂ ਉਥੇ। ਬਸ ਆਏ ਮਹੀਨੇ ਤਨਖ਼ਾਹ ਮਿਲ ਜਾਂਦੀ ਐ। ਬੈਂਕ ਵਾਲਿਆਂ ਨੂੰ ਮੇਰੀ ਕਵਿਤਾ ਪਸੰਦ ਆਈ ਤੇ ਮੈਨੂੰ ਰਖ ਲਿਆ।

ਰੋਜ਼ ਇਕ ਘੰਟਾ ਜਾਂਦਾ ਹਾਂ ਤੇ ਚਾਰ ਸੌ ਰੁਪਿਆ ਮਹੀਨਾ। ਨਿਰਾ ਵਜ਼ੀਫ਼ਾ ਐ। ਪਰ, ਗਾਰਗੀ, ਇਹ ਵੀ ਗ਼ੁਲਾਮੀ ਐ। ਜੀਅ ਕਰਦਾ ਐ ਇਹ ਨੌਕਰੀ ਛੱਡ ਦੇਵਾਂ।''

ਉਸ ਨੇ ਫਿਰ ਸਾਹਿੱਤ ਅਕਾਦਮੀ ਦੇ ਇਨਾਮ ਤੇ ਨੌਕਰੀ ਛੱਡਣ ਦੀ ਗੱਲ ਛੇੜੀ ਤੇ ਆਪਣੀ ਜ਼ਿੰਦਗੀ ਦੀਆਂ ਉਦਾਸ ਸ਼ਾਮਾਂ ਦਾ ਬਿਆਨ ਕਰਨ ਲੱਗਾ।

''ਬੰਬਈ ਵਿਚ ਹਰ ਸ਼ਾਮ ਮੈਨੂੰ ਬੀਵੀ ਦੀ ਯਾਦ ਆਉਂਦੀ। ਮੇਰੀ ਬੀਵੀ ਦੇਵੀ ਹੈ — ਬੇਹੱਦ ਸੇਵਾ ਤੇ ਪਿਆਰ ਕਰਦੀ ਹੈ। ਕਈ ਵਾਰ ਮੈਨੂੰ ਆਖਦੀ ਹੈ : 'ਸ਼ਿਵ, ਮੈਂ ਤੈਨੂੰ ਦਿੰਦੀ ਹਾਂ ਆਪਣੇ ਹੱਥੀਂ ਸ਼ਰਾਬ ਦਾ ਗਲਾਸ। ਮੇਰੇ ਹੱਥੋਂ ਪੀ ਇਹ ਪੈੱਗ।' ਭਲਾ ਗਾਰਗੀ, ਤੂੰ ਦਸ ਕਿਹੜੀ ਬੀਵੀ ਇਸ ਤਰ੍ਹਾਂ ਆਪਣੇ ਪਤੀ ਨੂੰ ਸ਼ਰਾਬ ਪੇਸ਼ ਕਰ ਸਕਦੀ ਹੈ ? ਉਹ ਮੇਰੇ ਗ਼ਮ ਨੂੰ ਸਮਝਦੀ ਹੈ। ਜਦ ਮੈਂ ਬੰਬਈ ਤੋਂ ਹਵਾਈ ਜਹਾਜ਼ ਵਿਚ ਬੈਠਾ ਤਾਂ ਮੈਂ ਸਵਾ ਲੱਖ ਰੁਪਏ ਦਾ ਬੀਮਾ ਬੀਵੀ ਦੇ ਨਾਂ ਕਰਵਾਇਆ। ਪਰ......ਮੈਂ ਸਹੀ ਸਲਾਮਤ ਇਥੇ ਪਹੁੰਚ ਗਿਆ। ਹੁਣ ਮੈਨੂੰ ਅਫ਼ਸੋਸ ਜਿਹਾ ਲੱਗ ਰਿਹਾ ਹੈ ਕਿ ਜਹਾਜ਼ ਕਿਉਂ ਨਾ ਡਿੱਗਿਆ। ਮੈਨੂੰ ਗ਼ੁੱਸਾ ਆ ਰਿਹਾ ਹੈ......ਚੰਗਾ ਹੁੰਦਾ ਜੇ ਮੈਂ ਮਰ ਜਾਂਦਾ......''

ਉਹ ਆਪਣੇ ਨਾ ਮਰਨ ਦਾ ਮਾਤਮ ਕਰ ਰਿਹਾ ਸੀ।

ਉਸ ਨੂੰ ਉਦਾਸ ਵੇਖ ਕੇ ਮੈਂ ਪੁੱਛਿਆ, ''ਕੀ ਸੋਚ ਰਿਹਾ ਐਂ ?''

''ਸੋਚ ਰਿਹਾ ਆਂ, ਅੱਜ ਕਲ੍ਹ ਦੀ ਮਹਿੰਗਾਈ ਵਿਚ ਪੰਜ ਹਜ਼ਾਰ ਕੀ ਚੀਜ਼ ਐ। ੧੯੫੫ ਵਿਚ ਇਸ ਦੀ ਕੁਝ ਕੀਮਤ ਸੀ, ਪਰ ੧੯੬੮ ਵਿਚ......ਬਹੁਤ ਘਟ ਕੀਮਤ......ਫਿੱਕਾ ਜਿਹਾ ਇਨਾਮ ਐ।''

''ਕੀ ਤੈਨੂੰ ਇਹ ਸ਼ਿਕਵਾ ਐਂ ਕਿ ਇਨਾਮ ਦੇਰ ਨਾਲ ਮਿਲਿਐ ?''

''ਨਹੀਂ, ਹਾਲੇ ਮੇਰੀ ਉਮਰ ਹੀ ਕੀ ਐ — ਸਿਰਫ਼ ਤੀਹ ਸਾਲ। ਮੈਂ ਕੀਤਾ ਈ ਕੀ ਐ......ਅਜੇ ਤਾਂ ਮੇਰੀ ਕਵਿਤਾ ਦੀ ਮਸ ਫੁਟੀ ਐ। ਹਾਲੇ ਤਾਂ ਮੈਂ ਮਹਾਂ-ਕਾਵਿ ਰਚਣੇ ਨੇ......ਕੁਝ ਲੋਕ ਆਖਦੇ ਨੇ ਕਿ ''ਲੂਣਾ'' ਨਾਟਕ ਐ। ਮੈਨੂੰ ਨਹੀਂ ਪਤਾ ਨਾਟਕ ਕੀ ਹੁੰਦੈ। ਤੂੰ ਹੀ ਦਸ ਇਹ ਕੀ ਚੀਜ਼ ਐ। ਮੈਂ ਤਾਂ ਸਿਰਫ਼ ਰਚਦਾ ਹਾਂ...... ਇਤਨੀ ਉਮਰ ਮੈਂ ਦੁਖ ਹੀ ਭੋਗਿਐ। ਮੇਰੀ ਕਵਿਤਾ ਮੇਰੇ ਨਿੱਜੀ ਦੁਖ ਤੋਂ ਜੰਮੀ ਐ। ਜਿਤਨੀ ਜਦੋ-ਜਹਿਦ ਮੈਂ ਕੀਤੀ ਐ ਤੇ ਜਿਤਨੀ ਮੁਸੀਬਤ ਮੈਂ ਕੱਟੀ ਐ, ਬਹੁਤ ਘਟ ਲੋਕ ਇਸ ਦਾ ਅੰਦਾਜ਼ਾ ਲਾ ਸਕਦੇ ਹਨ।''

ਮੈਂ ਆਖਿਆ, ''ਉਹ ਮੁੰਡਾ ਬੂਟ ਪਾਲਿਸ਼ ਕਰ ਰਿਹਾ ਐ। ਉਸ ਦੀ ਜਦੋ-ਜਹਿਦ ਤੇ ਮਾਲੀ ਦਿੱਕਤਾਂ ਤੇਰੇ ਨਾਲੋਂ ਸੌ ਗੁਣਾ ਜ਼ਿਆਦਾ ਨੇ। ਦੁਖ ਕਿਸ ਨੂੰ ਨਹੀਂ। ਜੋ ਦਰਅਸਲ ਦੁਖੀ ਹੈ, ਉਸ ਨੂੰ ਇਤਨੀ ਵਿਹਲ ਕਿਥੇ ਕਿ ਆਪਣੇ ਦੁਖ ਦੇ ਕਿੱਸੇ ਸੁਣਾਉਂਦਾ ਫਿਰੇ।''

ਸ਼ਿਵ ਨੇ ਆਪਣੇ ਗ਼ਮ ਨੂੰ ਛਾਤੀ ਉਤੇ ਤਮਗ਼ੇ ਵਾਂਗ ਟੰਗ ਰਖਿਆ ਹੈ। ਜੇ ਉਸ ਨੂੰ ਪੁੱਛੋ : "ਭਾਈ ਤੂੰ ਆਖ਼ਿਹ ਕਿਸ ਗੱਲ ਉਤੇ ਖ਼ੁਸ਼ ਹੋ ਸਕਦਾ ਹੈਂ ?" ਉਹ ਜਵਾਬ ਦੇਵੇਗਾ, "ਕਿਸੇ ਗੱਲ ਉਤੇ ਵੀ ਨਹੀਂ। ਜਦ ਮੈਂ ਖ਼ੁਸ਼ੀ ਦੇ ਹਾਣ ਦਾ ਸਾਂ, ਉਦੋਂ ਖ਼ੁਸ਼ੀ ਨਹੀਂ ਆਈ ਹੁਣ ਜਦੋਂ ਖ਼ੁਸ਼ੀ ਆਈ ਹੈ, ਤਾਂ ਮੈਂ ਖ਼ੁਸ਼ੀ ਦੇ ਹਾਣ ਦਾ ਨਹੀਂ ਰਿਹਾ।"

ਉਹ ਸਿਰਫ਼ ਗ਼ਮਗੀਨ ਰਹਿ ਕੇ ਹੀ ਖ਼ੁਸ਼ ਰਹਿ ਸਕਦਾ ਹੈ। ਇਹ ਗ਼ਮ ਇਕ ਤਰ੍ਹਾਂ ਦੀ ਖ਼ੁਸ਼ੀ ਹੀ ਹੈ, ਜਿਸ ਵਿਚੋਂ ਉਸ ਨੂੰ ਤਸੱਲੀ ਮਿਲਦੀ ਹੈ। ਉਹ ਗ਼ਮ ਦੀ ਗੱਲ ਕਰ ਕੇ ਇਸ ਦੇ ਬਹੁਤ ਪੈਸੇ ਵਟ ਸਕਦਾ ਹੈ। ਪੰਜਾਬੀ ਸਾਹਿੱਤ ਵਿਚ ਉਹ ਗ਼ਮ ਦਾ ਸਭ ਤੋਂ ਵੱਡਾ ਸੇਲਜ਼ਮੈਨ ਹੈ।

ਕਾਫ਼ੀ ਪੀ ਕੇ ਅਸੀਂ ਬਾਹਰ ਨਿਕਲੇ, ਤਾਂ ਮੈਂ ਸ਼ਿਵ ਕੁਮਾਰ ਨੂੰ ਆਖਿਆ, "ਮੈਂ ਹੁਣ ਸ਼ਾਮ ਤੀਕ ਰੁਝਿਆ ਹੋਇਆ ਹਾਂ। ਤੂੰ ਸ਼ਾਇਦ ਹੋਰ ਦੋਸਤਾਂ ਨੂੰ ਮਿਲਣਾ ਹੋਵੇਗਾ।"

ਉਹ ਬੋਲਿਆ, 'ਹੋਰ ਕਿਸ ਨੂੰ ਮਿਲਣਾ ਐ ? ਸਭ ਫੋਕੇ ਫੋਕੇ......ਕਿਸੇ ਨੂੰ ਮਿਲ ਕੇ ਖ਼ੁਸ਼ੀ ਨਹੀਂ ਹੁੰਦੀ।"

ਇਤਨੇ ਵਿਚ ਤਾਰਾ ਸਿੰਘ ਤੇ ਗੁਲਜ਼ਾਰ ਸਿੰਘ ਸੰਧੂ ਆ ਗਏ।

ਮੈਂ ਆਖਿਆ, "ਲਉ ਬਈ, ਹੁਣ ਸਾਡਾ ਉਦਾਸ ਕਵੀ ਤੁਹਾਡੇ ਹਵਾਲੇ !"

ਤਾਰਾ ਸਿੰਘ ਨੇ ਦਾੜ੍ਹੀ ਨੂੰ ਕੰਘੀ ਕਰਦੇ ਹੋਏ ਆਖਿਆ, "ਉਦਾਸ ਕਵੀ ਸਾਡੇ ਹਵਾਲੇ ਕਿ ਅਸੀਂ ਉਦਾਸ ਕਵੀ ਦੇ ਹਵਾਲੇ ?"

"ਮਜ਼ਾਕ ਨਾ ਕਰ, ਸ਼ਿਵ ਨੂੰ ਸਾਹਿੱਤ ਅਕਾਦਮੀ ਦਾ ਇਨਾਮ ਮਿਲਿਆ ਐ। ਅੱਜ ਸ਼ਾਮ ਇਸ ਨਾਲ ਗੁਜ਼ਾਰ —"

"ਸਾਨੂੰ ਵਿਚੋਂ ਕੀ ਮਿਲੂ ?"

"ਵਾਹ — ਤੈਨੂੰ......"

"ਮਤਲਬ ਐ ਸ਼ਰਾਬ ਮਿਲੂ ਜਾਂ ਨਿਰੀ ਬਕਵਾਸ ਝਲਣੀ ਪਊ।"

ਗੁਲਜ਼ਾਰ ਬੋਲਿਆ, "ਤੂੰ ਬਕਵਾਸ ਨਾ ਕਰ। ਆਓ ਚਲੀਏ।"

ਉਹ ਤਿੰਨੇ ਬਾਹਾਂ ਵਿਚ ਬਾਹਾਂ ਪਾ ਕੇ ਤੁਰ ਪਏ। ਉਨ੍ਹਾਂ ਨੇ ਟੈਕਸੀ ਫੜੀ, ਸ਼ਰਾਬ ਖ਼ਰੀਦੀ ਤੇ ਗੁਲਜ਼ਾਰ ਦੇ ਘਰ ਚਲੇ ਗਏ।

ਅਗਲੇ ਦਿਨ ਮੈਨੂੰ ਉਨ੍ਹਾਂ ਦੀ ਗੋਸ਼ਟੀ ਦਾ ਪਤਾ ਲੱਗਾ ਕਿ ਤਿੰਨਾ ਨੇ ਘਰ ਜਾ ਕੇ ਸ਼ਰਾਬ ਪੀਤੀ।

ਸ਼ਰਾਬ ਪੀ ਕੇ ਸ਼ਿਵ ਲਿਚਲਿਚਾ ਹੋ ਗਿਆ — ਭਿੱਜੇ ਹੋਏ ਸਨਕੁਕੜੇ ਵਾਂਗ। ਉਹ ਆਪਣੀ ਕੋਠੀ, ਜ਼ਮੀਨ ਤੇ ਕੁੜੀਆਂ ਦੇ ਇਸ਼ਕ ਦੀਆਂ ਗੱਲਾਂ ਮਾਰ ਰਿਹਾ ਸੀ।

ਘੜੀ ਮੁੜੀ ਹਵਾਈ ਜਹਾਜ਼ ਦਾ ਟਿਕਟ ਕੱਢ ਕੇ ਦਿਖਾਉਂਦਾ। ਉਹ ਤਾਰਾ ਸਿੰਘ ਨੂੰ ਕਹਿਣ ਲੱਗਾ, "ਚੰਗੀ ਕਵਿਤਾ ਲਿਖਿਆ ਕਰ। ਅਗਲੇ ਸਾਲ ਤੈਨੂੰ ਇਨਾਮ ਮਿਲ ਸਕਦਾ ਐ — ਪੰਜ ਹਜ਼ਾਰ।'

ਤਾਰਾ ਸਿੰਘ ਨੇ ਸ਼ਰਾਬ ਦਾ ਘੁੱਟ ਭਰਿਆ ਤੇ ਬੋਲਿਆ, "ਚੰਗੀ ਕਵਿਤਾ ਦਾ ਪੰਜ ਹਜ਼ਾਰ ਨਾਲ ਕੋਈ ਸੰਬੰਧ ਨਹੀਂ। ਦਰਅਸਲ ਪੁੱਛੇਂ ਤਾਂ ਕਿਸੇ ਚੀਜ਼ ਦਾ ਵੀ ਕੋਈ ਸੰਬੰਧ ਨਹੀਂ। ਸਿਰਫ਼ ਸ਼ਰਾਬ ਤੇ ਮੱਛੀ ਦਾ ਹੀ ਸੰਬੰਧ ਹੈ। ਕਾਸ਼, ਇਤਨਾ ਸੰਬੰਧ ਪੰਜਾਬੀ ਦੇ ਲੇਖਕਾਂ ਵਿਚ ਹੋਵੇ।"

ਸ਼ਿਵ ਬੋਲਿਆ, "ਮੈਂ ਸਭ ਨਾਲ ਸੰਬੰਧ ਜੋੜਨਾ ਚਾਹੁੰਦਾ ਹਾਂ, ਪਰ ਜਦੋਂ ਮੈਂ ਉਨ੍ਹਾਂ ਨੂੰ ਨੇੜੇ ਹੋ ਕੇ ਤੱਕਦਾ ਹਾਂ ਤਾਂ ਸਭ ਫੋਕੇ! ਮੈਂ ਆਪਣਾ ਸਭ ਕੁਝ ਕੁਰਬਾਨ ਕਰ ਦੇਣਾ ਚਾਹੁੰਦਾ ਹਾਂ...ਤਾਰਾ ਸਿੰਘ, ਤੂੰ ਕਵਿਤਾ ਲਿਖਿਆ ਕਰ। ਤੂੰ ਆਪਣੇ ਆਪ ਨੂੰ ਤਬਾਹ ਨਾ ਕਰ। ਤੈਨੂੰ ਪੈਸੇ ਦੀ ਲੋੜ ਹੈ ਤਾਂ ਮੈਂ ਤੈਨੂੰ ਦੇਂਦਾ ਹਾਂ ਪੈਸਾ। ਤੂੰ ਮੈਨੂੰ ਆਪਣੀ ਗੁਰਬਤ ਦੇ ਦੇਹ, ਤੇ ਮੇਰਾ ਸਭ ਲੈ ਲੈ!"

ਤਾਰਾ ਸਿੰਘ ਤੜਪ ਕੇ ਬੋਲਿਆ, "ਤੂੰ ਮੈਨੂੰ ਕੀ ਦੇਵੇਂਗਾ ? ਤੂੰ ਤਾਂ ਆਪ ਮੁਫ਼ਲਿਸ ਹੈਂ! ਕੰਗਾਲ! ਲੈ ਇੰਜ ਕਰ; ਜੋ ਕੁਝ ਸਾਡੇ ਦੋਹਾਂ ਕੋਲ ਹੈ, ਅਸੀਂ ਇਥੇ ਉਤਾਰ ਕੇ ਰੱਖ ਦੇਂਦੇ ਹਾਂ। ਤੂੰ ਆਪਣਾ ਸੂਟ, ਮਫ਼ਲਰ, ਨਕਟਾਈ ਤੇ ਹਵਾਈ ਜਹਾਜ਼ ਦਾ ਟਿਕਟ ਇਥੇ ਰੱਖ ਦੇ। ਮੈਂ ਆਪਣਾ ਥੈਲਾ ਤੇ ਕੋਟ ਰੱਖ ਦੇਂਦਾ ਹਾਂ। ਫੇਰ ਆਪਾਂ ਦੋਵੇਂ ਪੈਦਲ ਤੁਰ ਕੇ ਕਨਾਟ ਪਲੇਸ ਜਾਂਦੇ ਹਾਂ। ਰਸਤੇ ਵਿਚ ਦੇਖਾਂਗੇ ਲੋਕ ਕਿਸ ਉਤੇ ਤਰਸ ਕਰਦੇ ਹਨ। ਉੱਠ...ਵੱਡਾ ਹਾਤਮਤਾਈ। ਉੱਠ! ਰਸਤੇ ਵਿਚ ਸੋ ਨਾ ਕੁੰਗੜ ਕੇ ਮਰ ਜਾਏਂ। ਦਿੱਲੀ ਵਿਚ ਪਿਛਲੇ ਹਫ਼ਤੇ ਪੰਦਰਾਂ ਮੰਗਤੇ ਸਰਦੀ ਨਾਲ ਮਰ ਗਏ...ਅਮੀਰੀ ਹੈ ਦਿਲ ਦੀ। ਸ਼ੇਖ਼ ਸਾਅਦੀ ਨੇ ਆਖਿਐ..."

ਸ਼ਿਵ ਕੁਮਾਰ ਉਮਰ ਖ਼ਿਯਾਮ ਨੂੰ ਯਾਦ ਕਰ ਕੇ ਗੁਣਗੁਣਾਉਣ ਲੱਗਾ। ਉਸ ਦੀਆਂ ਅੱਖਾਂ ਡੂੰਘੀਆਂ ਹੋ ਗਈਆਂ ਤੇ ਉਹ ਆਪਣਾ ਸੱਜਰਾ ਗੀਤ ਗਾਉਣ ਲਗਾ।

ਦੋਹਾਂ ਨੇ ਆਪਣਾ ਝਗੜਾ ਗੀਤਾਂ ਦੇ ਪਿਆਲੇ ਵਿਚ ਡਬੋ ਦਿਤਾ।

ਅੱਜ ਤੋਂ ਅੱਠ ਸਾਲ ਪਹਿਲਾਂ ਸ਼ਿਵ ਮੈਨੂੰ ਪੰਜਾਬੀ ਲੇਖਕਾਂ ਦੀ ਕਾਨਫ਼ਰੰਸ ਉਤੇ ਅੰਮ੍ਰਿਤਸਰ ਮਿਲਿਆ। ਪਤਾ ਲੱਗਾ ਸੀ ਕਿ ਕਿਸੇ ਪਿੰਡ ਵਿਚ ਪਟਵਾਰੀ ਹੈ। ਤਨਖ਼ਾਹ ਬਹੁਤ ਥੋੜ੍ਹੀ, ਪਰ ਕਵਿਤਾ ਸੁਹਣੀ ਲਿਖਦਾ ਹੈ। ਮੇਰੇ ਦਿਮਾਗ਼ ਵਿਚ ਕਿਸੇ ਪਟਵਾਰੀ ਦੀ ਤਸਵੀਰ ਸੀ, ਜਰੀਬਾਂ ਚੁੱਕੀ ਜੱਟਾਂ ਤੋਂ ਰੁਪਏ ਝਾੜਦਾ, ਖਾਂਦਾ-ਪੀਂਦਾ, ਹੈਂਝਿਆ ਹੋਇਆ ਬੰਦਾ। ਪਰ ਜਦ ਮਿਲਿਆ ਤਾਂ ਦੇਖਿਆ : ਢਿੱਲਾ ਕੁੜਤਾ ਖੁਲ੍ਹੇ ਪਾਉਂਚਿਆਂ ਵਾਲਾ ਪਜਾਮਾ, ਐਕਟਰਾਂ ਵਰਗੇ ਵਾਲ, ਅੱਖਾਂ ਵਿਚ ਮਧੁਰ-ਉਦਾਸੀ। ਸ਼ਕਲ ਤੇ ਅੰਦਾਜ਼

ਤੋਂ ਉਹ "ਸ਼ਮ੍ਹਾਂ" ਵਿਚ ਛਪਦੀਆਂ ਕਹਾਣੀਆਂ ਦਾ ਮੋਮੀ ਹੀਰੋ ਜਾਪਦਾ ਸੀ।

ਉਸ ਨੇ ਸਟੇਜ ਉਤੇ ਕਵਿਤਾ ਗਾ ਕੇ ਪੜ੍ਹੀ ਤਾਂ ਸੱਨਾਟਾ ਛਾ ਗਿਆ। ਲੋਕ ਉਸ ਦੇ ਅਲੰਕਾਰ ਅਲੰਕਾਰ ਉਤੇ ਵਾਹ ਵਾਹ ਕਰ ਉੱਠੇ। ਕਿਸੇ ਕਿਸੇ ਵੇਲੇ ਕਲੇਜੇ ਵਿਚ ਪੀੜ ਜਿਹੀ ਮਹਿਸੂਸ ਕਰ ਕੇ ਉਨ੍ਹਾਂ ਦੇ ਮੂੰਹੋਂ "ਹਾਏ" ਵੀ ਨਿਕਲ ਜਾਂਦਾ।

ਕਵੀ ਦਰਬਾਰ ਪਿਛੋਂ ਅਸੀਂ ਦੋ ਦਿਨ ਅੰਮ੍ਰਿਤਸਰ ਇਕੱਠੇ ਰਹੇ। ਉਸ ਦੇ ਬਹੁਤ ਸਾਰੇ ਗੀਤ ਸੁਣੇ।

ਉਸ ਪਿਛੋਂ ਉਹ ਕਈ ਵਾਰ ਦਿੱਲੀ ਆਇਆ ਤੇ ਮੈਨੂੰ ਮਿਲਿਆ — ਉਸੇ ਜਜ਼ਬਾਤੀ, ਢਿੱਲੇ-ਢਾਲੇ ਗ਼ਮਗੀਨ ਅੰਦਾਜ਼ ਵਿਚ।

ਉਹ ਚੌਂਕਾ ਦੇਣ ਵਾਲੇ, ਸ਼ਬਦ-ਚਿੱਤਰ ਵਰਤਦਾ ਹੈ : ਚੰਨ ਦੀ ਚਿੱਬੀ ਗਾਗਰ, ਪੌਣ ਦਾ ਚਿਮਟਾ, ਉਫ਼ਕ ਦੀ ਤੜਾਗੀ, ਹਲਕੇ ਕੁੱਤੇ ਦੀ ਜ਼ਬਾਨ ਜਿਹੀ ਸੜਕ, ਪਿੰਡ ਦਿਆਂ ਪੱਟਾਂ ਉਤੇ ਲੇਟੀ ਸੜਕ, ਕਮਰੇ ਦੇ ਦੰਦ, ਸਾਵਣ ਰੰਗੀ; ਸੋਚ ਦਾ ਸਿਵਾ। ਉਹ ਸੁਲਘਦਾ ਸ਼ਬਦ ਬਹੁਤ ਵਰਤਦਾ ਹੈ। ਇਹ ਇਕ ਪ੍ਰਕਾਰ ਦਾ ਪ੍ਰਤੀਕ ਹੈ ਉਸ ਦੀ ਸ਼ਖ਼ਸੀਅਤ ਦਾ — ਉਸ ਦਾ ਸਿਗਰਟ ਸੁਲਘਦਾ ਹੈ, ਅੱਖਾਂ, ਦਿਲ, ਸੋਚ, ਰੂਪ — ਹਰ ਚੀਜ਼ ਸੁਲਘਦੀ ਹੈ। ਨਾਗ ਸ਼ਬਦ ਦੀ ਵਰਤੋਂ ਵੀ ਬਹੁਤ ਹੈ। ਤਰ੍ਹਾਂ ਤਰ੍ਹਾਂ ਦੇ ਸੱਪ ਤੇ ਜ਼ਹਿਰ ਉਸ ਦੀ ਕਵਿਤਾ ਵਿਚੋਂ ਉਭਰਦੇ ਹਨ।

"ਲੂਣਾ" ਵਿਚ ਛਪੇ ਰੇਖਾ-ਚਿੱਤਰ ਵੀ ਕੁੰਡਲੀਦਾਰ ਸੱਪਾਂ ਵਰਗੇ ਹਨ। ਲੂਣਾ ਖ਼ੁਦ ਅਗਨ-ਛਿਣਾਂ ਦੀ ਸੱਪਣੀ ਹੈ ਜੋ ਰੂਹ ਦਿਆਂ ਕੱਲਰਾਂ ਵਿਚ ਨੱਸ ਰਹੀ ਹੈ। ਪੁਸਤਕ ਵਿਚ ਕਈ ਅਨੁਭਵੀ ਬਿਆਨ ਹਨ। ਨਾਰੀ ਦੇ ਤਪਦੇ ਜਜ਼ਬੇ ਦੀ ਪੁਕਾਰ ਇਨ੍ਹਾਂ ਪੰਗਤੀਆਂ ਵਿਚ ਚੀਸ ਬਣ ਕੇ ਉੱਠਦੀ ਹੈ ਅਤੇ ਸਾਡੇ ਸਮਾਜ ਦੇ ਮਨੋਵਿਗਿਆਨਕ ਪਰਦਿਆਂ ਨੂੰ ਚਾਕ ਕਰਦੀ ਹੈ :

ਇਸ ਧਰਤੀ ਦੀ ਹਰ ਨਾਰੀ ਹੀ
ਲੂਣਾ ਹੈ
ਹਰ ਨਾਰੀ ਦਾ ਨਰ ਹੀ
ਸੁਹਜ-ਵਿਹੂਣਾ ਹੈ
ਹਰ ਨਾਰੀ ਦਾ ਬੁੱਤ
ਮੁਹੱਬਤੋਂ ਊਣਾ ਹੈ
ਪਿਆਰ ਘਾਟ ਦਾ ਹਰ ਵਿਹੜੇ ਵਿਚ
ਟੂਣਾ ਹੈ।

ਉਸ ਨੇ ਪਿਉ ਧੀ ਦਾ ਰਿਸ਼ਤਾ ਤੇ ਮਾਂ ਪੁੱਤ ਦਾ ਸੰਬੰਧ, ਸਮਾਜਕ ਰੱਖ-ਰਖਾਏ ਨੂੰ ਤੋੜ ਕੇ, ਡੂੰਘੇ ਮਨੋਵਿਗਿਆਨਕ ਤੱਤਾਂ ਵਿਚ ਪੇਸ਼ ਕੀਤਾ ਹੈ :

ਏਥੇ ਹਰ ਬਾਬਲ ਹੀ
ਆਪਣੀ ਧੀ ਤੇ ਮਰਦਾ
ਏਥੇ ਹਰ ਮਾਂ ਹੀ
ਪੁੱਤਰ ਤੇ ਹੈ ਮਰਦੀ
ਬੇਹੀ ਰੱਤ ਸੱਜਰੀ ਨੂੰ ਛਲਦੀ
ਹਰ ਇਕ ਨਾਰ ਵਿਲੰਬਿਤ —
ਆਤਮ-ਘਾਤ ਹੈ ਕਰਦੀ
ਆਪਣੀ ਉਮਰਾ ਦੇ
ਪਾਲੇ ਵਿਚ ਠਰਦੀ
ਆਪਣੇ ਹੀ ਅੰਗਾਂ ਦੀ
ਅਗਨੀ ਵਿਚ ਸੜਦੀ
ਨਿੱਤ ਕਿਰਨਾਂ ਦਾ ਰੱਸਾ ਵੱਟ ਕੇ
ਸੂਲੀ ਚੜ੍ਹਦੀ
ਪਰ ਨਾ ਜਿਉਂਦੀ,
ਨਾ ਹੀ ਮਰਦੀ।

ਉਸ ਦੀ ਭਾਸ਼ਾ ਸਾਡੇ ਅੰਦਰ ਉਪਚੇਤ ਦੇ ਆਕਾਸ਼ ਉਘਾੜਦੀ ਹੈ ਅਤੇ ਧੁੰਦਲੀਆਂ ਹਕੀਕਤਾਂ ਨੂੰ ਉਜਾਗਰ ਕਰਦੀ ਹੈ। ਪਰ ਜਦੋਂ ਉਹ ਇਹੋ ਭਾਸ਼ਾ ਆਪਣੀ ਆਮ ਜ਼ਿੰਦਗੀ ਵਿਚ ਵਰਤਦਾ ਹੈ, ਤਾਂ ਬੋਗਸ ਲੱਗਦਾ ਹੈ। ਇਹ ਉਸੇ ਤਰ੍ਹਾਂ ਹੈ ਜਿਵੇਂ ਕੋਈ ਚੰਗਾ ਨੱਚਾਰ ਸੜਕ ਉਤੇ ਜਾਂਦਾ ਹੋਇਆ ਵੀ ਅੱਡੀ ਮਾਰ ਕੇ ਫੇ ਘੁੰਗਰੂ ਛਣਕਾ ਕੇ ਤੁਰੇ। ਸਪੱਸ਼ਟ ਹੈ ਉਸ ਦੀ ਤੋਰ ਭੈੜੀ ਹੋਵੇਗੀ।

ਸ਼ਿਵ ਕੁਮਾਰ ਦੀਆਂ ਨਦੀਆਂ ਦੇ ਪਾਣੀਆਂ ਨੂੰ ਦੰਦਲਾਂ ਪੈਂਦੀਆਂ ਹਨ ਤੇ ਅਸੀਂ ਇਨ੍ਹਾਂ ਵਿਚ ਵਿਸ਼ਵਾਸ ਕਰ ਲੈਂਦੇ ਹਾਂ। ਪਰ ਜਦ ਉਸ ਨੂੰ ਗ਼ਮ ਦੀ ਦੰਦਲ ਪੈਂਦੀ ਹੈ ਤਾਂ ਸਾਨੂੰ ਉਹ ਝੂਠਾ ਜਾਪਦਾ ਹੈ। ਉਸ ਦੇ ਝੂਠ ਵਿਚ ਸੱਪਣੀ ਦੇ ਡੰਗ ਦਾ ਨਸ਼ਾ ਹੈ।

ਪਿਛਲੇ ਹਫ਼ਤੇ ਉਹ ਮੈਨੂੰ ਚੰਡੀਗੜ੍ਹ ਮਿਲ ਗਿਆ — ਉਸੇ ਤਰ੍ਹਾਂ ਗੁਆਚਿਆ ਗੁਆਚਿਆ, ਉਦਾਸ ਉਦਾਸ। ਪ੍ਰੋ: ਮੋਹਨ ਸਿੰਘ ਤੇ ਸੰਤ ਸਿੰਘ ਸੇਖੋਂ ਮੇਰੇ ਨਾਲ ਸਨ। ਅਸੀਂ ਆਰਟ ਕੌਂਸਲ ਦੀ ਮੀਟਿੰਗ ਵਿਚ ਹਿੱਸਾ ਲੈਣ ਆਏ ਸਾਂ। ਸੈਕਰੇਟੇਰੀਏਟ ਦੀ ਉੱਚੀ ਸਲੇਟੀ ਬਿਲਡਿੰਗ ਤੋਂ ਹੇਠਾਂ ਉਤਰੇ ਤਾਂ ਸ਼ਾਮ ਦੇ ਪੰਜ ਵਜ ਚੁਕੇ ਸਨ। ਹਵਾ ਵਿਚ ਪਰਬਤੀ ਠੰਢ ਘੁਲ ਰਹੀ ਸੀ।

ਮੋਹਨ ਸਿੰਘ ਬੋਲਿਆ, "ਚਲੋ ਛੇਤੀ ਕਰੋ। ਕੋਈ ਸਵਾਰੀ ਲਈਏ...ਠੰਢ ਵਧ ਰਹੀ ਐ..."

ਸ਼ਿਵ ਬੋਲਿਆ, "ਟੈਕਸੀ ਲੈ ਕੇ ਚਲਦੇ ਹਾਂ।"

ਸੇਖੋਂ ਨੇ ਪਟਿਆਲੇ ਜਾਣਾ ਸੀ, ਸ਼ਿਵ ਕੁਮਾਰ ਨੇ ਬਟਾਲੇ, ਮੈਂ ਦਿੱਲੀ। ਪਰ ਆਪਣੇ ਆਪਣੇ ਅੱਡਿਆਂ ਉਤੇ ਪਹੁੰਚਣ ਦੀ ਥਾਂ ਅਸੀਂ ਚਾਰੇ ਜਣੇ ਹੋਟਲ ਪੁੱਜ ਗਏ। ਉਥੇ ਝੱਟ ਸ਼ਿਵ ਕੁਮਾਰ ਨੇ ਇਕ ਕਮਰਾ ਬੁੱਕ ਕਰਵਾਇਆ। ਦੋ ਹੋਰ ਕਲਾਕਾਰ ਸਾਡੀ ਮਹਿਫ਼ਲ ਵਿਚ ਸ਼ਾਮਲ ਹੋ ਗਏ। ਰਾਤ ਦੇ ਦਸ ਵਜੇ ਤੀਕ ਇਹ ਮਹਿਫ਼ਲ ਗਰਮ ਰਹੀ।

ਸ਼ਰਾਬ ਦੇ ਜਾਮ ਚਲਦੇ ਰਹੇ। ਇਸ ਦੇ ਨਾਲ ਸਾਰੇ ਜਣੇ ਭੁੰਨੇ ਹੋਏ ਕੁੱਕੜ, ਤਲੀ ਹੋਈ ਮੱਛੀ ਤੇ ਆਲੂਆਂ ਦੀਆਂ ਟਿੱਕੀਆਂ ਖਾਂਦੇ ਰਹੇ।

ਗੱਲਾਂ ਪੰਜਾਬੀ ਸਾਹਿੱਤ, ਵਧ ਰਹੇ ਭਾਅ, ਪੰਜਾਬ ਸਰਕਾਰ ਦਾ ਲੇਖਕਾਂ ਲਈ ਇਕ ਕਾਲੋਨੀ ਬਣਾਉਣ ਦੀ ਵਿਉਂਤ ਆਦਿ ਬਾਰੇ ਹੋਣ ਲੱਗੀਆਂ। ਮੋਹਨ ਸਿੰਘ ਬੋਰ ਹੋ ਕੇ ਬੋਲੇ, "ਬਈ ਅੱਜ ਦੀ ਸ਼ਾਮ ਸ਼ਿਵ ਦੀ ਸ਼ਾਮ ਹੈ। ਇਸ ਲਈ ਇਹ ਕੋਈ ਗੱਲ ਕਰੇ।"

ਸ਼ਿਵ ਕੁਮਾਰ ਬੋਲਿਆ, "ਪਹਿਲਾਂ ਸਾਨੂੰ ਆਲੂਆਂ ਦੀਆਂ ਉਂਗਲਾਂ ਖਾਣੀਆਂ ਚਾਹੀਦੀਆਂ ਹਨ...ਨਹੀਂ...ਉਂਗਲਾਂ ਦੇ ਆਲੂ ਤੇ ਮੱਛੀ ਦੇ...ਭਲਾ ਇਹ ਦੱਸੋ ਅੰਗਰੇਜ਼ੀ ਵਿਚ ਲੋਕ ਆਲੂਆਂ ਦੀਆਂ ਉਂਗਲਾਂ..."

ਮੋਹਨ ਸਿੰਘ ਨੇ ਯਕਦਮ ਪੁੱਛਿਆ, "ਅੱਜ ਕਲ੍ਹ ਝਾਂਜਰਾਂ ਦਾ ਨਵਾਂ ਫ਼ੈਸ਼ਨ ਕਿਸ ਤਰ੍ਹਾਂ ਦਾ ਹੈ?"

ਸ਼ਿਵ ਨੇ ਆਖਿਆ, "ਮੈਂ ਸਾਇਰਾ ਬਾਨੋ ਦੇ ਕੰਨਾਂ ਵਿਚ ਦੇਖੀਆਂ ਸਨ ਝਾਂਜਰਾਂ — ਲੰਮੀਆਂ ਲੰਮੀਆਂ ਝਾਂਜਰਾਂ ਉਸ ਦੇ ਮੋਢਿਆਂ ਤੀਕ ਝਲਦੀਆਂ ਸਨ... ਇਹ ਝਾਂਜਰਾਂ ਦਾ..."

ਸੇਖੋਂ ਮੁੱਛਾਂ ਉਤੇ ਹੱਥ ਫੇਰ ਰਿਹਾ ਸੀ। ਗੱਲ ਟੁੱਕ ਕੇ ਬੋਲਿਆ, "ਝਾਂਜਰਾਂ ਕੰਨਾਂ ਵਿਚ ਨਹੀਂ, ਪੈਰਾਂ ਵਿਚ ਹੁੰਦੀਆਂ ਹਨ। ਕੰਨਾਂ ਵਿਚ ਤਾਂ..."

ਇਨ੍ਹਾਂ ਗੱਲਾਂ ਵਿਚ ਊਟ ਪਟਾਂਗ ਸੁੰਦਰਤਾ ਸੀ। ਚਾਰ ਪੰਜ ਘੰਟੇ ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਰਹੀਆਂ। ਸ਼ਿਵ ਨੇ ਗੂੰਗੇ ਮਰਾਸੀ ਦੀਆਂ ਗੱਲਾਂ ਸੁਣਾਈਆਂ, ਸੇਖੋਂ ਨੇ ਜੱਟਾਂ ਦੀ ਈਰਖਾ ਤੇ ਖ਼ਾਨਦਾਨੀ ਮਾਣ ਦੀਆਂ, ਮੋਹਨ ਸਿੰਘ ਨੇ ਨਿਰੋਲ ਕਵੀ ਦੇ ਤੌਰ ਪੁਰ ਜੀਣ ਦੇ ਨਸ਼ੇ ਦੀਆਂ।

ਦਸ ਵਜੇ ਸਭ ਨੂੰ ਭੁੱਖ ਲੱਗੀ ਤਾਂ ਅਸੀਂ ਨੇੜੇ ਦੇ ਢਾਬੇ ਗਏ। ਕਰਾਰੀ ਮਾਂਹ ਦੀ ਦਾਲ, ਤਨੂਰੀ ਰੋਟੀਆਂ, ਤੇ ਰੁੜ੍ਹੇ ਗੋਸ਼ਤ ਦਾ ਆਰਡਰ ਦਿਤਾ।

ਰਾਤ ਕਾਫ਼ੀ ਜਾ ਚੁੱਕੀ ਸੀ। ਸਰਦੀ ਬਹੁਤ ਵਧ ਗਈ। ਸ਼ਿਵ ਪਾਲੇ ਨਾਲ ਠਰ ਰਿਹਾ ਸੀ। ਉਸ ਦਾ ਓਵਰ ਕੋਟ ਤੇ ਮਫ਼ਲਰ ਕਿਸੇ ਦੋਸਤ ਦੀ ਕੋਠੀ ਪਿਆ ਸੀ।

ਜਦ ਅਸੀਂ ਜੁਦਾ ਹੋਣ ਲੱਗੇ ਤਾਂ ਸ਼ਿਵ ਬੋਲਿਆ : "ਜਾਂ ਤੁਸੀਂ ਮੇਰੇ ਨਾਲ ਚਲੋ, ਜਾਂ ਮੈਨੂੰ ਆਪਣੇ ਨਾਲ ਲੈ ਚਲੋ।"

ਕਿਸੇ ਦੇ ਘਰ ਵੀ ਇਤਨੀ ਥਾਂ ਨਹੀਂ ਸੀ ਕਿ ਚਾਰ ਜਣੇ ਪਰਾਹੁਣੇ ਠਹਿਰ ਸਕਦੇ। ਅਸੀਂ ਸ਼ਿਵ ਕੁਮਾਰ ਤੋਂ ਵਿਦਾ ਹੋਏ ਤਾਂ ਉਹ ਬਹੁਤ ਉਦਾਸ ਨਜ਼ਰ ਆ ਰਿਹਾ ਸੀ।

ਰਾਤ ਨੂੰ ਮੋਹਨ ਸਿੰਘ ਤੇ ਸੰਤ ਸਿੰਘ ਸੇਖੋਂ ਮੇਰੇ ਨਾਲ ਹੀ ਕਿਸੇ ਦੇ ਘਰ ਠਹਿਰੇ।

ਹੁਣ ਅਸੀਂ ਤਿੰਨ ਪੁਰਾਣੇ ਜੋਟੀਦਾਰ ਸਾਂ। ਗੱਲਾਂ ਦੀ ਖੁਲ੍ਹ। ਇਸ ਲਈ ਰਾਤ ਦੇ ਇਕ ਵਜੇ ਤੀਕ ਗੱਲਾਂ ਦੀ ਇਕ ਨਿੱਘੀ ਮਹਿਫ਼ਲ ਲੱਗੀ।

ਯਕਦਮ ਮੋਹਨ ਸਿੰਘ ਨੇ ਪੁੱਛਿਆ, "ਹੋਟਲ ਦੇ ਕਮਰੇ ਦੇ ਪੈਸੇ ਕਿਸ ਨੇ ਦਿਤੇ ਸਨ ?"

"ਸ਼ਿਵ ਕੁਮਾਰ ਨੇ," ਮੈਂ ਆਖਿਆ।

"ਮਹਿਫ਼ਲ ਦਾ ਬਿਲ ਕਿਸ ਨੇ ਚੁਕਾਇਆ ਸੀ।"

"ਸ਼ਿਵ ਕੁਮਾਰ ਨੇ !"

"ਸਾਰਾ ?"

"ਹਾਂ।"

"ਬਹੁਤ ਬੁਰਾ ਹੋਇਆ," ਮੋਹਨ ਸਿੰਘ ਬੋਲਿਆ, "ਤੇ ਢਾਬੇ ਦੇ ਖਾਣੇ ਦੇ ਪੈਸੇ ?"

"ਉਹ ਵੀ ਸ਼ਿਵ ਕੁਮਾਰ ਨੇ ਹੀ ਦਿਤੇ ਸਨ।"

ਮੋਹਨ ਸਿੰਘ ਨੇ ਸੋਚ ਵਿਚ ਡੁੱਬੇ ਹੋਏ ਆਖਿਆ, "ਬਹੁਤ ਹੀ ਬੁਰਾ ਹੋਇਆ... ਇਹ ਨਹੀਂ ਸੀ ਚਾਹੀਦਾ...ਉਹ ਆਪਣੇ ਆਪ ਨੂੰ ਤਬਾਹ ਕਰ ਰਿਹਾ ਹੈ...... ਨੌਜਵਾਨ ਹੈ...ਪਰ...ਪਰ...ਇਹ ਨਹੀਂ ਸੀ ਚਾਹੀਦਾ...ਬਹੁਤ ਹੀ ਬੁਰਾ ਹੋਇਆ।"

ਅਸੀਂ ਤਿੰਨੇ ਉਦਾਸ ਹੋ ਗਏ ਤੇ ਸ਼ਿਵ ਕੁਮਾਰ ਬਾਰੇ ਗ਼ਮ ਨਾਲ ਸੋਚਣ ਲੱਗੇ।

ਸ਼ਿਵ ਕੁਮਾਰ ਨੇ ਰਾਤ ਦੀ ਮਹਿਫ਼ਲ ਵਿਚ ਸਾਰੇ ਰੁਪਏ ਖ਼ਰਚ ਕਰ ਦਿਤੇ ਸਨ।

ਦੂਸਰੇ ਦਿਨ ਉਹ ਆਪਣੇ ਦੋਸਤ ਤੋਂ ਕਿਰਾਇਆ ਉਧਾਰ ਲੈ ਕੇ ਬਟਾਲੇ ਚਲਾ ਗਿਆ।

ਸ਼ਿਵ ਕੁਮਾਰ ਵਿਚ ਆਪਣੇ ਆਪ ਨੂੰ ਲੁਟਾ ਦੇਣ ਦੀ ਤਮੰਨਾ ਹੈ। ਉਹ ਇਸੇ ਤਰ੍ਹਾਂ ਦੀ ਬੇ-ਰਹਿਮੀ ਆਪਣੇ ਵਜੂਦ ਨਾਲ ਕਰਦਾ ਹੈ ਤੇ ਇਸੇ ਤਰ੍ਹਾਂ ਕਈ ਵਾਰ ਆਪਣੇ ਦਲੇਰ ਮਾਲੀ ਆਤਮਘਾਤ ਨਾਲ ਮਿਲਣ ਵਾਲੇ ਨੂੰ ਉਦਾਸ ਕਰ ਦੇਂਦਾ ਹੈ।